# ਖਬਰਾਂ ਦਾ ਚੱਕਰ

**ਹਰਪਾਲ ਸਿੰਘ ਪੰਨੂ***

ਇਕ ਹੱਥ ਵਿਚ ਅਖਬਾਰ ਦੂਜੇ ਵਿਚ ਚਾਹ ਦਾ ਪਿਆਲਾ, ਇਕ ਚੁਸਕੀ ਖਬਰ ਦੀ ਦੂਜੀ ਚਾਹ ਦੀ, ਸਵੇਰ ਸਾਰ ਦੀ ਇਹ ਖੁਮਾਰੀ ਮੈਨੂੰ ਹਰ ਰੋਜ਼ ਉਮਰ ਖੱਯਾਮ ਬਣਾ ਦਿੰਦੀ ਹੈ। ਮੇਰਾ ਛੋਟਾ ਬੇਟਾ ਪੁਛਦਾ ਹੁੰਦੈ- ਤੁਸੀਂ ਹਰ ਰੋਜ਼ ਅਖਬਾਰ ਕਿਉਂ ਪੜ੍ਹਦੇ ਹੋ? ਮੈਂ ਉੱਤਰ ਦਿੰਨਾ- ਇਸ ਨਾਲ ਮੈਨੂੰ ਪਤਾ ਲੱਗ ਜਾਂਦਾ ਹੈ ਕਿਥੇ ਕੀ ਹੋ ਰਿਹਾ ਹੈ, ਗਲਤ ਹੋ ਰਿਹਾ ਹੈ ਕਿ ਠੀਕ। ਉਹ ਫਿਰ ਪੁਛਦਾ ਹੈ- ਇਹ ਸਭ ਜਾਣਨ ਪਿਛੋਂ ਫੇਰ ਤੁਸੀਂ ਕੀ ਕਰਦੇ ਹੋ? ਮੈਂ ਆਖਦਾ ਹਾਂ- ਫੇਰ ਕੀ ਕਰਨੈ? ਉਹ ਹੱਸਦਾ ਹਸਦਾ ਕਿਹਾ ਕਰਦੈ- ਫੇਰ ਤਾਂ ਮੈਂ ਠੀਕ ਹਾਂ ਜੋ ਅਖਬਾਰ ਨਹੀਂ ਪੜ੍ਹਦਾ। ਜੇ ਸਭ ਕੁੱਝ ਜਾਣਨ ਬੁੱਝਣ ਤੋਂ ਬਾਦ ਕੁੱਝ ਕਰਨਾ ਨਹੀਂ ਫੇਰ ਇਹ ਬੜੀ ਫਜ਼ੂਲ ਆਦਤ ਹੈ। ਅਮਲ। ਐਯਾਸ਼ੀ।

ਕੁਝ ਖਬਰਾਂ ਮੇਰਾ ਸਿਰ ਚਕਰਾ ਦਿੰਦੀਆਂ ਹਨ। ਤੁਹਾਨੂੰ ਕੋਈ ਚੱਕਰ ਆਇਆ ਕਿ ਨਹੀਂ, ਦੱਸਣਾ। ਜ. ਅਵਤਾਰ ਸਿੰਘ ਮੱਕੜ ਜਦੋਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬਣੇ, ਉਨ੍ਹਾਂ ਨੇ ਨਵੀਂ ਕੈਮਰੀ ਕਾਰ ਲੈਣ ਤੋਂ ਇਨਕਾਰ ਕਰਦਿਆਂ ਇਹ ਕਾਰ ਜਥੇਦਾਰ ਅਕਾਲ ਤਖਤ ਨੂੰ ਸੌਂਪ ਦਿਤੀ। ਜੈ ਜੈ ਕਾਰ ਹੋਈ। ਹੁਣ ਦੂਜੀ ਖਬਰ ਆਈ ਹੈ ਕਿ ਪ੍ਰਧਾਨ ਜੀ ਨੇ ਸਿੰਘ ਸਾਹਿਬ ਤੋਂ ਕਾਰ ਵਾਪਸ ਲੈ ਲਈ ਹੈ ਤੇ ਖੁਦ ਸਵਾਰੀ ਕਰਦੇ ਹਨ। ਦਮੋਦਰ ਦੀ ਹੀਰ ਆਖਦੀ ਹੈ- ਜੋ ਦਿਨ ਰਾਂਝਣ ਬਾਝ ਗੁਜ਼ਾਰੇ ਸਾਨੂੰ ਪਛੋਤਾਓ ਤਿਨ੍ਹਾਂ ਦਾ।

ਸਿੰਘ ਸਾਹਿਬ ਜੋਗਿੰਦਰ ਸਿੰਘ ਵੇਦਾਂਤੀ ਜੀ ਦੇ ਕਿਹੜਾ ਕੋਈ ਸਮਰਥਕ ਨਹੀਂ ਹਨ? ਇਕ ਸਿਖ ਸਟੂਡੈਂਟਸ ਫੈਡਰੇਸ਼ਨ ਦੇ ਨੇਤਾ ਨੇ ਬਿਆਨ ਦਾਗਿਆ- "ਇਹ ਸਿੰਘ ਸਾਹਿਬ ਦੀ ਸ਼ਰੇਆਮ ਬੇਇਜ਼ਤੀ ਹੈ। ਮੇਰੀ ਵਿਦੇਸ਼ੀ ਸਿੱਖਾਂ ਅਗੇ ਅਪੀਲ ਹੈ ਕਿ ਉਹ ਡਾਲਰਾਂ ਦੀਆਂ ਦੋ ਕੈਮਰੀ ਕਾਰਾਂ ਖਰੀਦ ਕੇ ਭੇਜਣ ਤਾਂ ਕਿ ਅਕਾਲੀਆਂ ਨੂੰ ਇੱਟ ਦਾ ਜਵਾਬ ਪੱਥਰ ਨਾਲ ਦਿੱਤਾ ਜਾ ਸਕੇ।" ਇਸ ਨੇਤਾ ਦੀ ਖ਼ਬਰ ਵਿਚ ਵਜ਼ਨ ਹੈ। ਇਕ ਕਾਰ ਸਿੰਘ ਸਾਹਿਬ ਰੱਖ ਲੈਣ ਦੂਜੀ ਇਸ ਫੈਡਰੇਸ਼ਨੀਏ ਨੂੰ ਦੇ ਦੇਣ ਤਾਂ ਵੰਡ ਕੇ ਛਕਣ ਦਾ ਅਸੂਲ ਪੂਰਾ ਹੁੰਦਾ ਦੇਖ ਕੇ ਗੁਰੂ ਮਹਾਰਾਜ ਵੀ ਪ੍ਰਸੰਨ ਹੋਣਗੇ।

ਦੋ ਸੂਖਮਬੁੱਧੀ ਵਾਲੇ ਤਹਿਜ਼ੀਬ-ਯਾਫਤਾ ਮਿੱਤਰਾਂ ਨੇ ਹੋਟਲ ਵਿਚ ਬੈਰੇ ਨੂੰ ਖਾਣ ਦਾ ਆਰਡਰ ਦਿੱਤਾ। ਵੇਟਰ ਜੋ ਪਲੇਟ ਲੈ ਕੇ ਆਇਆ ਉਸ ਵਿਚ ਇਕ ਮੱਛੀ ਵੱਡੀ ਸੀ ਦੂਜੀ ਛੋਟੀ। ਦੇਰ ਤੱਕ, ਪਹਿਲਾਂ ਤੁਸੀਂ ਪਹਿਲਾਂ ਤੁਸੀਂ ਲਵੋ, ਹੁੰਦੀ ਰਹੀ। ਆਖਰ ਇਕ ਨੂੰ ਪਹਿਲ ਕਰਨੀ ਪਈ ਤੇ ਉਸਨੇ ਵੱਡੀ ਮੱਛੀ ਚੁੱਕ ਲਈ। ਦੂਜੇ ਨੇ ਬੁਰਾ ਮਨਾਂਦਿਆਂ ਕਿਹਾ- ਇਹ ਕੋਈ ਸਲੀਕਾ ਨਹੀਂ। ਜੇ ਤੁਹਾਨੂੰ ਪਹਿਲ ਕਰਨੀ ਪੈ ਗਈ ਤਾਂ ਤੁਹਾਡਾ ਫਰਜ਼ ਬਣਦਾ ਸੀ ਕਿ ਤੁਸੀਂ ਛੋਟੀ ਮੱਛੀ ਚੁਕਦੇ। ਪਹਿਲੇ ਨੇ ਪੁੱਛਿਆ- ਅੱਛਾ ਇਹ ਦੱਸ ਕਿ ਜੇ ਮੈਂ ਤੈਨੂੰ ਪਹਿਲ ਕਰਨ ਲਈ ਮਜਬੂਰ ਕਰਦਾ ਫੇਰ ਤੂੰ ਕੀ ਕਰਨਾ ਸੀ? ਦੂਜੇ ਨੇ ਕਿਹਾ- ਯਕੀਨਨ, ਮੈਂ ਛੋਟੀ ਮੱਛੀ ਚੁਕਦਾ। ਪਹਿਲੇ ਨੇ ਕਿਹਾ- ਫੇਰ ਹੁਣ ਚੀਕ ਚਿਹਾੜਾ ਕਿਉਂ ਪਾਇਐ? ਤੂੰ ਖੁਦ ਵੀ ਛੋਟੀ ਮੱਛੀ ਚੁਕਦਾ, ਹੁਣ ਵੀ ਛੋਟੀ ਮੱਛੀ ਤੇਰੇ ਕੋਲ ਹੈ, ਫੇਰ ਫਰਕ ਕੀ ਪਿਆ?

ਇਹੋ ਜਿਹੀਆਂ ਹੋਰ ਅਨੇਕਾਂ ਦਿਲਚਸਪ ਘਟਨਾਵਾਂ ਇਟਲੀ ਦੇ ਲੇਖਕ ਕੁਲੋਦੀ ਦੇ ਨਾਵਲ ਪਿਨਾਕੀਓ ਵਿਚ ਦਰਜ ਹਨ। ਪਾਠਕ ਇਹ ਨਾਵਲ ਜਰੂਰ ਪੜ੍ਹਨ। ਇਹ ਨਾਵਲ ਉਸਨੇ ਬੱਚਿਆਂ ਲਈ ਲਿਖਿਆ ਹੈ। ਪੰਜਾਬ ਦੇ ਵਸਨੀਕ ਜਦੋਂ ਜੁਆਨ ਹੋ ਜਾਣਗੇ ਉਦੋਂ ਵਡੇ ਰੋਮਾਂਸ ਦੀਆਂ ਕਿਤਾਬਾਂ ਪੜ੍ਹਨ ਲਈ ਦਿਆਂਗੇ। ਹਾਲਾਂ ਪਿਨਾਕੀਓ ਪੜ੍ਹਨ।

ਇਕ ਖਬਰ ਪੜ੍ਹੀ ਸੀ ਕਿ ਜੋਗੀ ਹਰਿਭਜਨ ਸਿੰਘ ਜੀ ਦੇ ਭੋਗ ਉਪਰ ਅਮਰੀਕਾ ਵਿਖੇ ਸਿੰਘ ਸਾਹਿਬਾਨ ਨੂੰ ਸੱਦਿਆ ਗਿਆ ਸੀ ਤੇ ਸਾਰੇ ਉਥੇ ਜਾਣ ਦੇ ਇਛੁਕ ਵੀ ਸਨ ਪਰ ਜਥੇਦਾਰ ਬਲਵੰਤ ਸਿੰਘ ਨੰਦਗੜ੍ਹ ਨੇ ਜਾਣ ਤੋਂ ਇਹ ਕਹਿ ਕੇ ਇਨਕਾਰ ਕਰ ਦਿਤਾ ਕਿ ਉਹ ਕਿਰਪਾਨ ਉਤਾਰ ਕੇ ਜਹਾਜ ਵਿਚ ਨਹੀਂ ਬੈਠਣਗੇ। ਉਹ

* ਪ੍ਰੋਫੈਸਰ ਅਤੇ ਮੁਖੀ ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਨਹੀਂ ਗਏ। ਬਾਕੀ ਜਥੇ ਸਮੇਤ ਜਥੇਦਾਰ ਵੇਦਾਂਤੀ ਜੀ ਚਲੇ ਗਏ ਸਨ। ਉਹ ਕਿਵੇਂ ਚਲੇ ਗਏ ਤੇ ਤਖਤ ਦਮਦਮਾ ਸਾਹਿਬ ਦੇ ਜਥੇਦਾਰ ਨੰਦਗੜ੍ਹ ਕਿਰਪਾਨ ਦੇ ਮੁੱਦੇ ਤੇ ਕਿਉਂ ਰਹਿ ਗਏ, ਮੇਰੇ ਸਮੇਤ ਇਸ ਭੇਦ ਦਾ ਕਈ ਅਗਿਆਨੀਆਂ ਨੂੰ ਹੁਣ ਤਕ ਪਤਾ ਨਹੀਂ ਲੱਗਾ। ਕੋਈ ਜਾਣੂ ਸੱਜਣ ਦੱਸ ਦਏ ਤਾਂ ਉਸਨੂੰ ਚੂਰੀਆਂ ਖੁਆਵਾਂ ਤੇ ਦੇਸੀ ਘਿਉ ਦੇ ਦੀਵੇ ਬਾਲਾਂ।

ਜਥੇਦਾਰ ਨੰਦਗੜ੍ਹ ਖਿਲਾਫ ਪੁਲਸ ਨੇ ਪਿਛਲੇ ਦਿਨੀ ਇਕ ਮੁਕੱਦਮਾ ਦਰਜ ਕਰ ਲਿਆ ਕਿਉਂਕਿ ਉਹ ਲਠਮਾਰਾਂ ਨੂੰ ਨਾਲ ਲੈ ਕੇ ਇਕ ਝਗੜੇ ਵਾਲੀ ਥਾਂ ਗਏ ਜਿਥੇ ਲੜਾਈ ਹੋਈ। ਖਾਲਸਾ ਪੰਥ ਵਿਚ ਤਖਤਾਂ ਦੇ ਜਥੇਦਾਰਾਂ ਨੂੰ ਸੁਪਰੀਮ ਕੋਰਟ ਮੰਨਿਆ ਜਾਂਦਾ ਹੈ। ਸੁਪਰੀਮ ਕੋਰਟ ਫੈਸਲੇ ਕਰਨ ਵਾਲੀ ਉਚਤਮ ਸੰਸਥਾ ਹੁੰਦੀ ਹੈ ਜੋ ਲਠਮਾਰ ਲੈ ਕੇ ਝਗੜੇ ਵਾਲੀ ਥਾਂ ਨਹੀਂ ਜਾਇਆ ਕਰਦੀ। ਪੰਥ ਦੀ ਸੁਪਰੀਮ ਕੋਰਟ ਨੂੰ ਆਪਣੇ ਅਧਿਕਾਰਾਂ ਅਤੇ ਫਰਜ਼ਾਂ ਦਾ ਕਦੋਂ ਪਤਾ ਲਗੇਗਾ?

ਪਟਿਆਲੇ ਪਰੌਂਠੇ ਵੇਚਣ ਵਾਲੇ ਇਕ ਗਰੀਬ ਬ੍ਰਾਹਮਣ ਨੇ ਆਪਣੇ ਉਪਰ ਤੇਲ ਛਿੜਕ ਕੇ ਅੱਗ ਲਾਈ ਤੇ ਪਰਲੋਕ ਸਿਧਾਰ ਗਿਆ। ਉਸਦੀ ਗਰੀਬੀ ਕਾਰਨ ਸਭ ਨੂੰ ਪਰਿਵਾਰ ਉਪਰ ਹਮਦਰਦੀ ਸੀ। ਪਰ ਕਾਨੂੰਨ ਕਾਨੂੰਨ ਹੈ ਤੇ ਕਾਨੂੰਨ ਅਨੁਸਾਰ ਆਤਮਹੱਤਿਆ ਕਰਨਾ ਅਪਰਾਧ ਹੈ। ਕਾਨੂੰਨਨ ਇਸ ਗਰੀਬ ਰੇਹੜੀ ਵਾਲੇ ਖਿਲਾਫ ਥਾਣੇ ਵਿਚ ਐਫ.ਆਈ.ਆਰ. ਦਰਜ ਹੋਈ। ਹੁਣ ਸਵਾਲ ਇਹ ਹੈ- ਕਿ ਰਾਜ ਦਾ ਮੁੱਖ ਮੰਤਰੀ ਇਕ ਅਪਰਾਧੀ ਦੀ ਕਾਨੂੰਨਨ ਮਾਇਕ ਸਹਾਇਤਾ ਕਰ ਸਕਦਾ ਹੈ? ਅਪਰਾਧੀ ਦੀ ਸਹਾਇਤਾ ਕਰਨ ਵਾਲਾ ਵੀ ਅਪਰਾਧ ਵਿਚ ਸ਼ਾਮਲ ਮੰਨਿਆ ਜਾਂਦਾ ਹੈ ਤੇ ਇਸੇ ਮਦ ਅਧੀਨ ਹਜ਼ਾਰਾਂ ਪੰਜਾਬੀ ਜੁਆਨ ਪੁਲੀਸ ਨੇ ਮਾਰੇ ਸਨ ਕਿ ਉਨ੍ਹਾਂ ਨੇ ਖਾੜਕੂਆਂ ਨੂੰ ਸ਼ਰਨ ਦਿਤੀ ਸੀ। ਖਾੜਕੂਆਂ ਨੂੰ ਸ਼ਰਨ ਖੁਸ਼ੀ ਨਾਲ ਦਿਤੀ ਸੀ ਕਿ ਮਜਬੂਰਨ, ਇਹ ਲੰਮੀ ਬਹਿਸ ਹੈ ਪਰ ਪੰਜਾਬ ਦੇ ਮੁੱਖ ਮੰਤਰੀ ਨੇ ਉਸ ਬੰਦੇ ਦੇ ਪਰਿਵਾਰ ਨੂੰ ਚੈਕੱ ਭੇਟ ਕੀਤਾ ਜਿਸ ਵਿਰੁੱਧ ਮੁੱਕਦਮਾ ਦਰਜ ਹੈ। ਹੁਣ ਚਾਹੀਦਾ ਹੈ ਕਿ ਜੇ ਇਹੋ ਜਿਹੇ ਚੈਕੱ ਭੇਟ ਕਰਨੇ ਹਨ ਤਦ ਆਤਮ ਹੱਤਿਆ ਦੀ ਮੱਦ ਨੂੰ ਜੁਰਮ ਦੇ ਦਾਇਰੇ ਵਿਚੋਂ ਬਾਹਰ ਕੱਢ ਦਿਉ, ਜੇ ਨਹੀਂ ਕਢਦੇ ਤਾਂ ਸਹਾਇਤਾ ਕਰਨ ਵਾਲੇ ਖਿਲਾਫ ਕੇਸ ਦਰਜ ਹੋਣਾ ਜ਼ਰੂਰੀ ਹੈ।

ਥੋੜਾ ਸਮਾਂ ਪਹਿਲਾਂ ਦੋ ਮੋਟਰ ਸਾਈਕਲ ਸਵਾਰ ਪੁਲਸੀਆਂ ਨੇ ਚਾਹ ਬਣਾਉਂਦੇ ਇਕ ਖੋਖੇ ਵਾਲੇ ਦੇ ਮੁੰਡੇ ਨੂੰ ਮਹਿੰਦਰਾ ਕਾਲਜ ਪਟਿਆਲਾ ਸਾਹਮਣੇ ਸਵੇਰ ਸਾਰ ਗੋਲੀ ਮਾਰ ਕੇ ਇਸ ਲਈ ਮਾਰ ਦਿਤਾ ਸੀ ਕਿਉਂਕਿ ਪੁਲਸੀਆਂ ਤੋਂ ਪਹਿਲਾਂ ਇਕ ਹੋਰ ਗਾਹਕ ਨੂੰ ਉਸਨੇ ਚਾਹ ਦਾ ਕੱਪ ਫੜਾ ਦਿਤਾ ਸੀ। ਪੁਲਸੀਆਂ ਖਿਲਾਫ ਕਤਲ ਕੇਸ ਦਰਜ ਹੋਣਾ ਸੀ ਸੋ ਹੋ ਗਿਆ ਪਰ ਐਸ.ਐਸ.ਪੀ. ਪਟਿਆਲਾ ਨੇ ਅਖਬਾਰਾਂ ਨੂੰ ਬਿਆਨ ਦਿਤਾ- ਇਨ੍ਹਾਂ ਕਾਂਸਟੇਬਲਾਂ ਦਾ ਮੁਕੱਦਮੇ ਉਪਰ ਖਰਚਾ ਪੁਲੀਸ ਭਲਾਈ ਫੰਡ ਵਿਚੋਂ ਕੀਤਾ ਜਾਵੇਗਾ। ਮੇਰਾ ਸਿਰ ਚਕਰਾ ਗਿਆ। ਪੁਲੀਸ ਮੁਲਾਜ਼ਮ ਨੂੰ ਜਾਂ ਉਸਦੇ ਪਰਿਵਾਰ ਦੇ ਬੇਕਸੂਰ ਮੈਂਬਰ ਨੂੰ ਜੇ ਕੋਈ ਕਤਲ ਕਰ ਦੇਵੇ ਤਾਂ ਪੁਲੀਸ ਭਲਾਈ ਫੰਡ ਵਿਚੋਂ ਉਸ ਪੀੜਤ ਬੰਦੇ ਦੀ ਮਦਦ ਕਰਨੀ ਤਾਂ ਸਮਝ ਵਿਚ ਆਉਂਦੀ ਹੈ, ਸ਼ਰੇਆਮ ਬੇਕਸੂਰ ਗਰੀਬ ਬੱਚੇ ਨੂੰ ਗੋਲੀ ਦਾਗ ਕੇ ਮਾਰਨ ਵਾਲੇ ਦਰਿੰਦਿਆਂ ਦੀ ਸਹਾਇਤਾ ਵਾਸਤੇ ਇਹ ਭਲਾਈ ਫੰਡ ਕੰਮ ਆਉਂਦਾ ਹੈ ਇਸ ਦਾ ਮੈਨੂੰ ਪਤਾ ਨਹੀਂ ਸੀ। ਅਖਬਾਰ ਪੜ੍ਹਨ ਦਾ ਇਹ ਫਾਇਦਾ ਹੈ।

ਵਿਦੇਸ਼ੀ ਸਿੱਖਾਂ ਨੇ ਰੌਲਾ ਪਾ ਰੱਖਿਐ ਕਿ ਬਾਬਾ ਦਲਜੀਤ ਸਿੰਘ ਸ਼ਿਕਾਗੋ ਨੂੰ ਇਸ ਕਰਕੇ ਸਿੰਘ ਸਾਹਿਬ ਨੇ ਬਰੀ ਕਰ ਦਿੱਤਾ ਕਿਉਂਕਿ ਉਸਨੇ ਅਮਰੀਕਾ ਦਾ ਟਿਕਟ ਭੇਜ ਦਿਤਾ ਹੈ। ਇਹ ਰੌਲਾ ਫਜ਼ੂਲ ਹੈ। ਟਿਕਟ ਭੇਜ ਦਿਤਾ ਤਾਂ ਕੀ ਮਾੜਾ ਹੋਇਆ? ਤੇ ਟਿਕਟ ਰਾਹੀਂ ਸਿੰਘ ਸਾਹਿਬ ਅਮਰੀਕਾ ਜਾ ਆਉਣ ਤਾਂ ਕੀ ਨੁਕਸਾਨ? ਪਾਠਕੋ ਤੁਸੀਂ ਦੱਸੋ ਜੇ ਤੁਹਾਨੂੰ ਕੋਈ ਅਮਰੀਕਣ ਟਿਕਟ ਭੇਜ ਦੇਵੇ ਫੇਰ ਤੁਸੀਂ ਜਾਣ ਤੋਂ ਨਾਂਹ ਕਰ ਦਿਉਗੇ? ਸਿੰਘ ਸਾਹਿਬ ਤੁਹਾਡੇ ਤੋਂ ਕਿਤੇ ਵਧੀਕ ਦਿਆਲੂ ਹਨ।

ਰਾਵਣ ਨੇ ਵੈਦਰਾਜ ਨੂੰ ਬੁਲਾ ਕੇ ਕਿਹਾ- ਮੇਰਾ ਸਿਰ ਚਕਰਾ ਰਿਹਾ ਹੈ। ਤੁਰਤ ਦਵਾਈ ਦਿਉ। ਵੈਦਰਾਜ ਨੇ ਕਿਹਾ- ਮਹਾਰਾਜ ਇਹ ਤਾਂ ਦੱਸੋ ਕਿ ਦਸਾਂ ਵਿਚੋਂ ਕਿਹੜਾ ਸਿਰ ਚਕਰਾ ਰਿਹੈ? ਰਾਵਣ ਨੇ ਉਂਗਲ ਲਾ ਕੇ ਦੱਸਿਆ ਤਾਂ ਉਸੇ ਮੂੰਹ ਵਿਚ ਵੈਦਰਾਜ ਨੇ ਦਵਾਈ ਪਾ ਦਿਤੀ। ਜੇ ਦਸ ਸਿਰਾਂ ਵਿਚੋਂ ਤਿੰਨ ਚਾਰ ਸਿਰ ਚਕਰਾਉਂਦੇ ਰਹਿਣ ਤਾਂ ਵੀ ਰਾਵਣ ਨੂੰ ਕੋਈ ਖਤਰਾ ਨਹੀਂ ਸੀ। ਮੇਰਾ ਇਕ ਸਿਰ ਹੈ ਜਦੋਂ ਉਹੀ ਚੱਕਰ ਖਾਣ ਲਗੇ ਤਾਂ ਪਾਠਕੋ ਜਾਨ ਦੀ ਬਣ ਜਾਂਦੀ ਹੈ। ਮੇਰੇ ਲਈ ਦੁਆ ਕਰਨੀ।